ਐਡਵੋਕੇਟ ਕਰਤਾਰ ਸਿੰਘ ਗੋਸ਼ਟੀ*

ਇਹ ਸੈਮੀਨਾਰ ਇਹ ਸਚਾਈ ਮੰਨ ਕੇ ਕੀਤਾ ਜਾ ਰਿਹਾ ਹੈ ਕਿ ਸਿੱਖ ਸੰਸਥਾਵਾਂ ਉਹ ਫਰਜ਼ ਪੂਰਾ ਨਹੀਂ ਕਰ ਰਹੀਆਂ ਜਿਸ ਲਈ ਉਹ ਹੋਂਦ ਵਿੱਚ ਆਈਆਂ ਸਨ। ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਹਰਮੰਦਰ ਸਾਹਿਬ ਤੋਂ ਲੈ ਕੇ ਪਿੰਡ ਦੇ ਗੁਰਦਵਾਰੇ ਤੱਕ, ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਖਾਲਸਾ ਕਾਲਜ, ਫਾਊਂਡੇਸ਼ਨਾਂ, ਖਾਲਸਾ ਸਕੂਲ, ਸਿੱਖ ਸਟੂਡੈਂਟ ਫੈਡਰੇਸ਼ਨ, ਸਟੱਡੀ ਸਰਕਲ, ਟਕਸਾਲਾਂ ਤੇ ਹੋਰ ਪਰਚਾਰ ਸਭਾ ਸੋਸਾਇਟੀਆਂ ਸਭ ਨਿਘਰਦੀ ਹਾਲਤ ਵਿੱਚ ਹਨ। ਕਾਰਨ ਇਕੋ ਇਕ ਹੈ ਕਿ ਇਨ੍ਹਾਂ ਸੰਸਥਾਵਾਂ ਨੂੰ ਚਲਾਉਣ ਵਾਲਿਆਂ ਦੇ ਹਿਰਦੇ ਵਿੱਚ ਸਿੱਖੀ ਨਾਲ ਕੋਈ ਵਚਨ ਬੱਧਤਾ ਨਹੀਂ ਨਾਂ ਓਨ੍ਹਾਂ ਵਿੱਚ ਲੋੜੀਂਦੀ ਯੋਗਤਾ। ਬਾਵਜੂਦ ਇਸ ਦੇ ਕਿ ਸਿੱਖ ਕੌਮ ਸਿੱਖੀ ਦੇ ਪਰਚਾਰ ਲਈ ਬਾਕੀ ਕੌਮਾਂ ਨਾਲੋਂ ਵਧੇਰੇ ਪੈਸੇ ਖਰਚ ਰਹੀ ਹੈ, ਹਰ ਰੋਜ਼ ਕੀਰਤਨ ਦਰਬਾਰ ਹੋ ਰਹੇ ਹਨ, ਧਾਰਮਿਕ ਦੀਵਾਨ ਸਜ ਰਹੇ ਹਨ, ਸੈਮੀਨਾਰ ਕਾਨਫਰੰਸਾਂ, ਲੰਗਰਾਂ ਦਾ ਅੰਤ ਨਹੀਂ, ਬਿਲਡਿੰਗਾਂ ਕੀਮਤੀ ਉਸਰ ਰਹੀਆਂ ਹਨ ਪਰ ਗੁਰੂ ਸਾਹਿਬਾਨ ਦਾ ਸੁਨੇਹਾ ਨਹੀਂ ਪੁਜ ਰਿਹਾ। ਸਾਰਾ ਕੁਝ ਕਰਮਕਾਂਡੀ ਤਰਜ਼ ਦਾ ਹੋ ਰਿਹਾ ਹੈ ਪ੍ਰਾਪਤੀ ਕੁਝ ਨਹੀਂ।

ਸੁਧਾਰ ਸਕੀਮਾਂ ਘੜਦਿਆਂ ਘੜਦਿਆਂ ਬੜਾਂ ਸਮਾਂ ਨਿਕਲ ਜਾਵੇਗਾ ਅਤੇ ਉਸ ਸਮੇਂ ਵਿੱਚ ਕੌਮ ਦਾ ਇਤਨਾ ਨੁਕਸਾਨ ਹੋ ਜਾਵੇਗਾ ਕਿ ਸ਼ਾਇਦ ਫਿਰ ਕੋਈ ਹੱਲ ਕਾਰਗਰ ਨਾ ਹੋ ਸਕੇ। ਕਿਸੇ ਫੌਰੀ ਹਲ ਦੀ ਲੋੜ ਹੈ। ਕੇਵਲ ਇਕ ਸੰਸਥਾਂ ਲਈ ਤਜਰਬਾ ਕੀਤਾ ਜਾਵੇ। ਹੋ ਸਕਦਾ ਹੈ ਨਿਘਾਰ ਨੂੰ ਠੱਲ ਪੈ ਜਾਵੇ ਤੇ ਕੌਮ ਫਿਰ ਕੋਈ ਚੰਗਾ ਵਿਉਂਤਿਆ ਹੱਲ ਲਭ ਲਵੇ।

### *ਫੌਰੀ ਹੱਲ*

ਸਿੱਖ ਕੌਮ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸੁਹਿਰਦ ਤੇ ਗੁਣਵਾਨ ਵਿਅਕਤੀ ਹੋਣੇਗੇ ਜਿਨ੍ਹਾਂ ਵਿਚੋਂ ਕੇ ਵਲ ਪੰਜ ਗੁਰਸਿੱਖ ਲੱਭ ਕੇ ਕੌਮੀ ਪੱਧਰ ਦੀ ਐਡਹਾਕ ਪੰਚ ਕਮੇਟੀ ਬਣਾਈ ਜਾਵੇ ਅਤੇ ਇਕ ਸਾਲ ਲਈ ਉਸ ਕਮੇਟੀ ਨੂੰ ਸ੍ਰੀ ਅਕਾਲ ਤਖਤ ਅਧੀਨ ਮੀਰੀ ਤੇ ਪੀਰੀ ਦੇ ਪੂਰਨ ਅਧਿਕਾਰ ਦੇ ਦਿੱਤੇ ਜਾਣ। ਜਥੇਦਾਰ ਸਾਹਿਬ ਪੰਚ ਕਮੇਟੀ ਦੇ ਫੈਸਲਿਆਂ ਨੂੰ ਸ੍ਰੀ ਅਕਾਲ ਤਖ਼ਤ ਦੀ ਮੁਹਰ ਹੇਠਾਂ ਜਾਰੀ ਕਰਨ। ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ, ਕੌਮ ਦੀ ਸਭ ਸਿੱਖ ਸੰਸਥਾਵਾਂ, ਸੰਤ ਡੇਰੇ, ਗੁਰੂ ਪੰਥ ਦਾ ਹੁਕਮ ਜਾਣ ਕੇ ਮੰਨਣ ਤੇ ਅਮਲ ਵਿੱਚ ਲਿਆਉਣ। ਆਪਣੀ ਮਦਦ ਲਈ ਇਹ ਪੰਚ ਕਮੇਟੀ ਐਕਸਪਰਟ ਕਮੇਟੀਆਂ ਥਾਪ ਸਕਦੀ ਹੈ। ਵਰਤਮਾਨ ਆਗੂ ਕਮੇਟੀ ਨੂੰ ਸੁਝਾਉ ਮਸ਼ਵਰਾ ਦੇ ਸਕਦੇ ਹਨ।

ਇਹ ਪੰਚ ਕਮੇਟੀ ਇਕ ਸਾਲ ਲਈ ਸ੍ਰੀ ਅੰਮ੍ਰਿਤਸਰ ਸ੍ਰੀ ਗੁਰੂ ਹਰ ਗੋਬਿੰਦ ਨਿਵਾਸ ਵਿੱਚ ਰਹੇ ਤੇ ਆਪਣੇ ਕੰਮ-ਕਾਰ ਨੂੰ ਵਿਉਂਤੇ। ਇਕ ਸਾਲ ਇਨ੍ਹਾਂ ਦਾ ਕੰਮ ਵੇਖ ਕੇ ਇਕ ਸਾਲ ਹੋਰ ਲਈ ਵੀ ਸੇਵਾ ਦਿੱਤੀ ਜਾ ਸਕਦੀ ਹੈ। ਕੋਈ ਪੰਚ ਚਲਾਣਾ ਕਰ ਜਾਏ, ਕੰਮ ਕਰਨ ਲਈ ਸਮਰਥ ਨਾ ਰਹੇ ਤਾਂ ਬਾਕੀ ਦੇ ਪੰਚ ਕੌਮ ਵਿਚੋਂ

* 319, ਫੇਜ਼ 9, ਮੁਹਾਲੀ

ਆਪਣੇ ਵਰਗਾ ਹੋਰ ਪੰਚ ਲੱਭ ਲੈਣ। ਇਤਨੇ ਚਿਰ ਵਿੱਚ ਕੌਮ ਸਿਆਣੇ ਵਿਚਾਰਵਾਨਾਂ ਦੀ ਮਦਦ ਨਾਲ ਕੋਈ ਸਥਾਈ ਹਲ ਲੱਭ ਲਵੇਗੀ।

ਸਭ ਤੋਂ ਔਖੀ ਗੱਲ ਹੈ ਇਹ ਕਮੇਟੀ ਬਣਾਵੇਂ ਕੌਣ ਜੋ ਇਸ ਨੂੰ ਪੰਥ ਕੋਲੋਂ ਮਾਨਤਾ ਦਿਵਾ ਸਕੇ। ਬਾਵਜੂਦ ਵੱਡੀਆਂ ਘਾਟਾਂ ਦੇ ਇਸ ਕਮੇਟੀ ਦੀ ਸਥਾਪਨਾ ਕੇਵਲ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਹੀ ਕਰ ਸਕਦੀ ਹੈ। ਹੋਰ ਕੋਈ ਸੰਸਥਾ ਸਮਰੱਥ ਨਹੀਂ। ਸ਼੍ਰੋਮਣੀ ਕਮੇਟੀ ਦੀ ਸੁਹਿਰਦਤਾ ਦੀ ਪਰਖ ਇਸੇ ਗੱਲ ਤੇ ਹੋਵੇ ਗੀ ਕਿ ਕੌਮੀ ਪੱਧਰ ਦੀ ਪੰਚ ਕਮੇਟੀ ਲਈ ਉਹ ਵਿਅਕਤੀ ਕਿਹੋ ਜਿਹੇ ਲੱਭਦੀ ਹੈ। ਇੰਸਟੀਚਿਊਟ ਆਫ ਸਿੱਖ ਸਟੱਡੀਜ਼ ਤੇ ਹੋਰ ਸੰਸਥਾਵਾਂ ਪੰਚ ਲੱਭਣ ਵਿੱਚ ਸ਼੍ਰੋਮਣੀ ਕਮੇਟੀ ਦੀ ਮਦਦ ਕਰਨ।

ਜੇ ਸ਼੍ਰੋਮਣੀ ਕਮੇਟੀ ਇਹ ਗੱਲ ਨਾ ਮੰਨੇ ਤਾਂ ਇੰਸਟੀਚਿਊਟ ਤੇ ਹੋਰ ਸੰਸਥਾਵਾਂ ਪੰਚ ਕਮੇਟੀ ਤਜਵੀਜ਼ ਕਰਕੇ ਪ੍ਰੈਸ ਪਲੇਟਫਾਰਮ ਰਾਹੀਂ ਵਰਤਮਾਨ ਪੰਥਕ ਆਗੂਆਂ ਨੂੰ ਦਬਾਅ ਪਾਵੇ ਤੇ ਸਮੁਚੀ ਸਿੱਖ ਕੌਮ ਦੀ ਮੰਗ ਬਣਾ ਕੇ ਆਗੂਆਂ ਨੂੰ ਮਜਬੂਰ ਕਰ ਦੇਵੇ ਕਿ ਉਹ ਅਕਾਲ ਤਖਤ ਤੇ ਪੰਚਾਂ ਦੀ ਐਡਹਾਕ ਕਮੇਟੀ ਬਣਾਉਣ ਤੇ ਕੌਮ ਦੇ ਨਿਘਾਰ ਨੂੰ ਰੋਕਣ। ਸ਼੍ਰੋਮਣੀ ਕਮੇਟੀ ਆਪ ਵਚਨਬੱਧ ਹੋਵੇ ਕਿ ਉਹ ਪੰਚ ਕਮੇਟੀ ਦੀ ਸਿਫਾਰਸ਼ਾਂ ਨੂੰ ਪੂਰੇ ਅਮਲ ਵਿੱਚ ਲਿਆਵੇ ਤੇ ਕਮੇਟੀ ਦੀ ਰਿਹਾਇਸ਼, ਦਫਤਰ ਟੂਰ ਖਰਚੇ ਆਦ ਦਾ ਪ੍ਰਬੰਧ ਕਰੇ ਅਤੇ ਉਹਨਾਂ ਦੀ ਨਿਯੁਕਤੀ ਵੀ ਸਿੰਘ ਸਹਿਬਾਨ ਦੀ ਤਾਜਪੋਸ਼ੀ ਵਰਗੀ ਰਸਮ ਨਾਲ ਕੀਤੀ ਜਾਵੇ। ਗੁਰੂ ਦਾ ਭੈ ਤੇ ਭਾਉ ਹੀ ਪੰਚਾਂ ਤੇ ਕੰਟ੍ਰੋਲ ਰੱਖੇਗਾ। ਜਿਸ ਫੈਸਲੇ ਤੇ ਘੱਟੋ ਘੱਟ ੪ ਪੰਚ ਸਹਿਮਤ ਹੋਣਗੇ ਉਹ ਫੈਸਲਾ ਕੌਮੀ ਫੈਸਲਾ ਮੰਨਿਆ ਜਾਵੇਗਾ। ਆਪਣੇ ਫੈਸਲੇ ਲਈ ਪੰਚ ਕਿਸੇ ਹੋਰ ਸੰਸਥਾ ਜਾਂ ਵਿਅਕਤੀ ਨੂੰ ਜਵਾਬਦੇਹ ਨਹੀਂ ਹੋਣਗੇ। ਸੁਝਾਉ ਰੂਪ ਵਿੱਚ ਹਰ ਵਿਅਕਤੀ, ਸੰਸਥਾ, ਆਪਣੀ ਰਾਏ ਪੰਚ ਕਮੇਟੀ ਨੂੰ ਦੇ ਸਕਦੇ ਹਨ ਪਰ ਆਖਰੀ ਫੈਸਲਾ ਪੰਚ ਕਮੇਟੀ ਦੇ ਹੱਥ ਰਹੇਗਾ।

¤